ਪੰਜਾਬੀ ਟ੍ਰਿਬਿਊਨ ੨੬-੩-੨੦੦੦

# ਇਕ ਸਾਧ ਦਾ ਖ਼ਤ-ਇਕ ਸ਼ਾਇਰ ਦੇ ਨਾਮ

ਸਵਰਗਵਾਸੀ ਸ਼ਾਇਰ ਸ੍ਰੀ ਸਤਿਨਾਮ ਸਿੰਘ, ਖੁਮਾਰ ਪਾਸ ਜਦੋਂ ਕਦੀ ਊਟੀ ਨਿਵਾਸੀ ਸਾਧੂ, ਸੁਆਮੀ ਨਿਤਿਆਨੰਦ ਜੀ ਦਾ ਪੱਤਰ ਆਉਂਦਾ ਤਾਂ ਉਹ ਮੇਰੇ ਪਾਸ ਆ ਜਾਂਦੇ ਅਤੇ ਆਪ ਉਹ ਖ਼ਤ ਪੜ੍ਹ ਕੇ ਸੁਣਾਉਂਦੇ। ਮੈਂ ਆਖਦਾ, ''ਇਹ ਖ਼ਤ ਪੜ੍ਹਕੇ ਤੁਸੀਂ ਇਉਂ ਖ਼ੁਸ਼ ਹੁੰਦੇ ਹੋ ਜਿਵੇਂ ਤਾਜ਼ੀ ਗ਼ਜ਼ਲ ਰਚ ਕੇ ਤੇ ਸੁਣਾ ਕੇ।'' ਉਹ ਆਖਦੇ, ''ਨਹੀਂ ਇਸ ਤੋਂ ਕੁਝ ਵਧੀਕ; ਕਿਉਂਕਿ ਇਹ ਖ਼ਤ ਨਜ਼ਮਾਂ, ਗ਼ਜ਼ਲਾਂ ਦੀ ਸਰਜ਼ਮੀਨ ਹਨ-ਇਥੋਂ ਸ਼ਾਇਰੀ ਦੀ ਫਸਲ ਉਗਦੀ ਹੈ। ਇਹ ਖ਼ਤ ਨਜ਼ਮਾਂ ਦੇ ਮਾਪੇ ਹੋਣ ਕਰਕੇ ਵਧੀਕ ਸਤਿਕਾਰਯੋਗ ਹਨ। ਨਿਤਿਆਨੰਦ ਜਿਹੇ ਸਾਧੂ , ਸਾਹਿਤ ਦੇ ਮੂੰਹ ਵਿਚ ਨਿੱਕੀਆਂ ਨਿੱਕੀਆਂ ਚੂਰੀ ਦੀਆਂ ਬੁਰਕੀਆਂ ਪਾ-ਪਾ ਇਸ ਨੂੰ ਵੱਡਾ ਕਰਦੇ ਹਨ। ਸਾਧੂਆਂ ਦੀ ਉਂਗਲ ਫੜ ਕੇ ਹੀ ਤਾਂ ਏਸ਼ੀਆ ਦਾ ਮਹਾਨ ਸਾਹਿਤ ਤੁਰਨਾ ਸਿੱਖਿਆ ਹੈ।''

ਪਰਸੋਂ ਕੋਈ ਹੋਰ ਕਾਗਜ਼ ਲੱਭਣ ਲਈ ਫੋਲਾਫਾਲੀ ਕਰ ਰਿਹਾ ਸਾਂ ਤਾਂ ਸੁਆਮੀ ਨਿਤਿਆਨੰਦ ਦਾ ਇਕ ਖ਼ਤ ਲੱਭ ਗਿਆ ਜੋ ਉਨ੍ਹਾਂ ਨੇ ਅੱਠ ਵਰ੍ਹੇ ਪਹਿਲਾਂ ਖੁਮਾਰ ਸਾਹਿਬ ਨੂੰ ਲਿਖਿਆ ਸੀ। ਦਿਲ ਕੀਤਾ ਇਸ ਬਜ਼ੁਰਗ ਸਾਧੂ ਦੀ ਇਹ ਚਿੱਠੀ ਪੰਜਾਬੀ ਪਿਆਰਿਆਂ ਨੂੰ ਪੜ੍ਹਾਈਏ। ਮੂਲ ਖ਼ਤ ਅੰਗਰੇਜ਼ੀ ਭਾਸ਼ਾ ਵਿਚ ਹੈ।

ਫਰਨ ਹਿੱਲ;<br>
ਊਟੀ। 1.3.91

ਪਿਆਰੇ ਸਤਿਨਾਮ,

ਇਸ ਤੋਂ ਬਾਅਦ ਸਤਿ ਸ੍ਰੀ ਅਕਾਲ, ਪ੍ਰਣਾਮ ਜਾਂ ਨਮਸਕਾਰ ਆਦਿਕ ਸ਼ਬਦ ਲਿਖਣ ਦੀ ਹੁਣ ਕੀ ਲੋੜ। ਜਦੋਂ ਸ਼ੁਰੂ ਵਿਚ ਹੀ ਸਤਿਨਾਮ ਸ਼ਬਦ ਕਲਮ ਦੇ ਹੋਠਾਂ ਉਤੇ ਆ ਗਿਆ ਤਾਂ ਦਿਸਦੀ ਅਤੇ ਅਣਦਿਸਦੀ ਕਾਇਨਾਤ ਨੂੰ ਨਮਸਕਾਰ ਹੋ ਗਿਆ। ਸਗਲ ਸੰਸਾਰ ਨੂੰ ਸਾਦਰ ਪ੍ਰਣਾਮ ਦਾ ਨਾਮ ਹੈ ਸਤਿਨਾਮ।

ਤੈਨੂੰ ਮਿਲਿਆਂ ਦੇਰ ਹੋ ਗਈ ਹੈ। ਤੇਰੇ ਨਾਲ ਗੱਲਾਂ ਕਰਨ ਨੂੰ ਦਿਲ ਕਰਦਾ ਹੈ। ਮੇਰੀ ਉਮਰ ਬਹੁਤ ਹੋ ਗਈ ਹੈ। ਕਦੀ ਆ ਨਹੀਂ ਸਕਦਾ ਤੂੰ ਮੇਰੇ ਕੋਲ? ਥੋੜੇ ਕੁ ਦਿਨਾਂ ਲਈ? ਪਰ ਤੂੰ ਸੋਚੇਂਗਾ-ਕਿੰਨੀ ਦੂਰ ਦੱਖਣ ਦੇਸ, ਕੌਣ ਛੁੱਟੀਆਂ ਲਵੇ, ਕੌਣ ਰੇਲਾਂ ਵਿਚ ਧੱਕੇ ਖਾਵੇ ਤੇ ਧਨ ਬਰਬਾਦ ਕਰੇ-ਫਿਰ ਇਕ ਸਾਧੂ ਨੂੰ ਮਿਲੇ। ਤੇਰੀ ਗੱਲ ਵਿਚ ਵਜ਼ਨ ਹੈ ਪਰ ਤੈਨੂੰ ਪਤਾ ਨਹੀਂ ਸ਼ਾਇਦ ਕਿ ਅੱਜ ਕੱਲ੍ਹ ਵੀ ਜਾਦੂ ਦੀਆਂ ਦਰੀਆਂ ਮੌਜੂਦ ਹਨ। ਤੂੰ ਧਰਤੀ ਉਤੇ ਦਰੀ ਵਿਛਾ...ਅੱਖਾਂ ਬੰਦ ਕਰ, ਤੇ ਬੱਸ ਦੇਖ ਕਿ ਊਟੀ ਪੁੱਜ ਗਿਆ ਹੈਂ। ਮੇਰੇ ਪਾਸ ਨਿੱਕੀ ਜਿਹੀ ਘਾਹ ਫੂਸ ਦੀ ਬਣੀ ਜਾਦੂਈ ਚਟਾਈ ਹੈ। ਇਸ ਉਤੇ ਬੈਠ ਕੇ ਅੱਖਾਂ ਬੰਦ ਕਰ ਕੇ ਹਰ ਰੋਜ਼ ਆਪਣੇ ਪਿਆਰਿਆਂ ਨੂੰ ਜਾ ਮਿਲਦਾ ਹਾਂ। ਵਿਸ਼ਵਾਸ ਕਰ ਮੇਰੀ ਗੱਲ ਉਪਰ। ਜਾਦੂ ਦੀਆਂ ਦਰੀਆਂ ਹੈਨ ਅਜੇ।

ਜੇ ਕਿਤੇ ਜਵਾਨ ਹੁੰਦਾ ਤਾਂ ਤੈਨੂੰ ਸੱਦਣ ਦੀ ਥਾਂ ਆਪ ਤੇਰੇ ਪਾਸ ਤੁਰ ਆਉਂਦਾ। ਪਰ ਇਹ ਰੱਥ, ਜਿਸ ਉਤੇ ਮੈਂ ਸਵਾਰ ਹਾਂ ਜਰਜਰਾ ਹੋ ਗਿਆ ਹੋਇਆ ਹੈ। ਇਸ ਦੀਆਂ ਚੂਲਾਂ ਢਿੱਲੀਆਂ ਹੋ ਗਈਆਂ ਹਨ ਤੇ ਪਹੀਏ ਡਗਮਗਾਉਂਦੇ ਹਨ। ਤਾਂ ਹੀ ਆਖਦਾ ਹਾਂ ਕਦੀ ਆ ਤੇ ਆ ਕੇ ਮਿਲ।

ਪਰ ਤੂੰ ਆਧੁਨਿਕ ਸ਼ਾਇਰ ਹੈਂ ਖੁਮਾਰ, ਇਸ ਲਈ ਮੇਰੇ ਵਲੋਂ ਵਰਤੇ ਅਲੰਕਾਰ,... ਰੱਥ, ਪਹੀਏ, ਚੂਲਾਂ ਆਦਿਕ ਤੈਨੂੰ ਜਚਦੇ ਨਹੀਂ। ਅਸੀਂ ਪੁਰਾਣੇ ਬੰਦੇ ਹਾਂ ਭਾਈ-ਸਾਡਾ ਸੰਬੋਧਨ ਪੁਰਾਣਾ ਹੋਣਾ ਹੀ ਹੋਇਆ। ਤੇਰੀ ਮਾਡਰਨ ਸ਼ਾਇਰੀ ਵਿਚ ਗੱਲ ਕਰਾਂ ਤਾਂ ਆਖਾਂ-ਜਿਸ ਖੋਤੇ ਦੀ ਸਵਾਰੀ ਹੁਣ ਤਕ ਕਰਦਾ ਰਿਹਾ ਹਾਂ, ਬੁੱਢਾ ਹੋ ਗਿਆ ਹੈ ਉਹ ਹੁਣ, ਤੇ ਤੁਰਨੋ ਆਹਰੀ ਹੈ। ਇਕ ਦਿਨ ਤਾਂ ਸਾਹਮਣੇ ਬਿਠਾ ਕੇ ਇਸ ਬੁੱਢੇ ਖੋਤੇ ਨੂੰ ਸਾਫ ਸਾਫ ਆਖ ਦਿੱਤਾ, ''ਮੈਂ ਤੈਨੂੰ ਛੱਡ ਜਾਣਾ ਹੈ ਹੁਣ। ਨਿਕੰਮਾ ਹੋ ਗਿਆ ਹੈਂ ਤੂੰ...ਤੈਨੂੰ ਛੱਡਣਾ ਹੈ ਹੁਣ।'' ਖੋਤਾ ਕਹਿਣ ਲੱਗਾ, ''ਸੁਆਮੀ ਮੈਨੂੰ ਨਾਲ ਨਹੀਂ ਲਿਜਾਓਗੇ ਤੁਸੀਂ? ਇਕੱਲੇ ਚਲੇ ਜਾਓਗੇ ਛੱਡ ਕੇ ਮੈਨੂੰ ਇਥੇ?'' ਮੈਂ ਕਿਹਾ, ''ਹਾਂ, ਇਕੱਲਾ, ਬਿਲਕੁਲ ਇਕੱਲਾ ਜਾਵਾਂਗਾ। ਤੈਨੂੰ ਛੱਡ ਜਾਵਾਂਗਾ ਇਥੇ ਹੀ।'' ਖੋਤਾ ਬੋਲਿਆ, ''ਪਰ ਮੈਂ ਸਾਰੀ ਉਮਰ ਤੁਹਾਡੀ ਨਿਮਰ ਸਵਾਰੀ ਬਣ ਕੇ ਰਿਹਾ ਮਾਲਕ। ਮੈਂ ਤੁਹਾਨੂੰ ਖੁਸ਼ੀ ਖੁਸ਼ੀ ਆਪਣੇ ਉਪਰ ਲੱਦ ਕੇ ਤੁਰਦਾ ਰਿਹਾ...ਹੁਣ ਛੱਡ ਜਾਓਗੇ ਮੈਨੂੰ ਇਕੱਲੇ ਨੂੰ?'' ਮੈਂ ਕਿਹਾ, ''ਤੇਰਾ ਦਿਲ ਕੀਤਾ ਸੀ ਮੈਨੂੰ ਚੁੱਕੀ ਫਿਰਨ ਨੂੰ, ਤਦ ਤੂੰ ਚੁੱਕੀ ਫਿਰਦਾ ਰਿਹਾ। ਇਸ ਦੇ ਬਦਲੇ ਮੈਂ ਵੀ ਤੈਨੂੰ ਚੁੱਕ ਕੇ ਲਿਜਾਵਾਂਗਾ 'ਦੂਜੇ ਦੇਸ਼, ਅਜਿਹਾ ਕੋਈ ਇਕਰਾਰਨਾਮਾ ਮੈਂ ਕਦੋਂ ਕੀਤਾ ਸੀ ਤੇਰੇ ਨਾਲ? ਦਿਖਾ ਅਸ਼ਟਾਮ ਉਤੇ ਕੋਈ ਲਿਖਤ, ਕੋਈ ਇਕਰਾਰ।'' ਜਦੋਂ ਮੈਂ ਉਸ ਨੂੰ ਇਕਰਾਰਨਾਮਾ ਦਿਖਾਉਣ ਲਈ ਕਿਹਾ ਤਾਂ ਉਹ ਚੁੱਪ ਕਰ ਗਿਆ। ਦੋ ਚਾਰ ਹੰਝੂ ਉਸ ਦੀਆਂ ਅੱਖਾਂ ਵਿਚੋਂ ਕਿਰੇ ਤੇ ਰੇਤ ਵਿਚ ਰੁਲ ਗਏ। ਰੇਤੇ ਉਤੇ ਲੱਗੀਆਂ ਹੰਝੂਆਂ ਦੀਆਂ ਮੁਹਰਾਂ ਨੂੰ ਕੌਣ ਪੁੱਛਦਾ ਹੈ ਅੱਜ? ਸਾਡੇ ਤੋਂ, ਬੁੱਢਿਆਂ ਤੋਂ, ਮਾਡਰਨ ਸ਼ਾਇਰ ਅਕਸਰ ਅਸ਼ਟਾਮ ਉਪਰ ਲਿਖੇ ਇਕਰਾਰਨਾਮੇ ਮੰਗਦੇ ਹਨ ਜੋ ਕਿਸੇ ਵੀ ਖੋਤੇ ਪਾਸ ਨਹੀਂ ਹੁੰਦੇ।

ਜੇ ਤੂੰ ਆਵੇਂ ਤਾਂ ਤੈਨੂੰ ਉਹ ਥਾਂ ਦਿਖਾਵਾਂ ਜਿਥੇ ਮੇਰੀ ਸਮਾਧੀ ਬਣੇਗੀ। ਮੇਰੇ ਚੇਲੇ ਮੈਨੂੰ ਇੰਨਾ ਪਿਆਰ ਕਰਦੇ ਹਨ ਕਿ ਇਕ ਦਿਨ ਆਏ ਤੇ ਕਹਿਣ ਲੱਗੇ, ''ਸੁਆਮੀ, ਧਰਤੀ ਉਤੇ ਜ਼ਮੀਨ ਦਾ ਜਿਹੜਾ ਟੋਟਾ ਤੁਹਾਨੂੰ ਪਸੰਦ ਹੈ ਦੱਸੋ-ਅਸੀਂ ਉਹ ਥਾਂ ਖਰੀਦ ਕੇ ਉਥੇ ਤੁਹਾਡਾ ਸਸਕਾਰ ਕਰਾਂਗੇ...ਤੁਹਾਡੀ ਮਨਪਸੰਦ ਥਾਂ 'ਤੇ...।'' ਦੁਨੀਆਂ ਵਿਚੋਂ ਭਾਰਤ ਪਸੰਦ ਆਇਆ, ਭਾਰਤ ਵਿਚੋਂ ਦੱਖਣ ਤੇ ਦੱਖਣ ਵਿਚ ਊਟੀ। ਊਟੀ ਵਿਚ ਉਨ੍ਹਾਂ ਨੇ ਜਿਹੜੀ ਥਾਂ ਖਰੀਦੀ ਹੈ ਉਥੇ ਸਵੱਛ ਪਹਾੜੀਆਂ ਹਨ ਤੇ ਅਸਮਾਨ ਛੂੰਹਦੇ ਚੀਲ ਦੇ ਉੱਚੇ ਰੁੱਖ, ਠੰਢੀਆਂ ਛਾਵਾਂ, ਨਿਰਮਲ ਹਵਾਵਾਂ-ਮੀਲਾਂ ਲੰਮੇ ਚੀਲਾਂ ਦੇ ਪਰਛਾਵਿਆਂ ਹੇਠ ਇਕ ਸਾਧ ਲੰਮੀ ਨੀਂਦਰੇ ਸੌਣ ਦੀਆਂ ਤਿਆਰੀਆਂ ਕਰ ਰਿਹਾ ਹੈ। ਬੜੀ ਡੂੰਘੀ ਨੀਂਦ ਆਏਗੀ-ਸਦੀਆਂ ਤਕ ਆਰਾਮ ਨਾਲ ਸੌਂਵਾਂਗਾ...। ਬਸ ਇਕ ਮੁਸ਼ਕਿਲ ਆ ਸਕਦੀ ਹੈ। ਏਨਾ ਲੰਮਾ ਲੇਟਿਆਂ ਜੇ ਗਰਦਣ ਥੱਕ ਗਈ ਤਾਂ ਆਪਣਾ ਸਿਰਹਾਣਾ ਆਪ ਠੀਕ ਨਹੀਂ ਕਰ ਸਕਾਂਗਾ।

ਸ਼ੀਬਾ ਅਤੇ ਦੀਬਾ (ਖੁਮਾਰ ਦੀਆਂ ਬੇਟੀਆਂ) ਕਿਵੇਂ ਹਨ? ਸਕੂਲ ਜਾਣ ਲੱਗ ਗਈਆਂ ਹੋਣਗੀਆਂ.... ਨਹੀਂ ਨਹੀਂ...ਮੈਨੂੰ ਪਤਾ ਹੈ...ਮਿਲਿਆਂ ਇਕ ਮੁੱਦਤ ਹੋ ਗਈ ਹੈ ਇਸ ਲਈ ਕਾਲਜ ਜਾਂ ਯੂਨੀਵਰਸਿਟੀ ਵਿਚ ਪੜ੍ਹਦੀਆਂ ਹੋਣੀਆਂ ਨੇ....ਪਰ ਮੈਂ ਉਨ੍ਹਾਂ ਨੂੰ ਸਕੂਲ ਵਿਚ ਦੇਖ ਰਿਹਾ ਹਾਂ, ਕਿਉਂਕਿ ਕਾਬਲੀਵਾਲਾ ਬਣੇ ਰਹਿਣ ਵਿਚ ਕਿੰਨਾ ਆਨੰਦ ਹੈ।

ਜਦੋਂ ਤੂੰ ਆਇਆ, ਇਕ ਦੂਜੇ ਨੂੰ ਸੇਜਲ ਅੱਖਾਂ ਨਾਲ ਦੇਖਾਂਗੇ ਤਾਂ ਨਿਗਾਹਾਂ ਉਪਰ ਫੈਲੇ ਸੰਘਣੇ ਜਾਲੇ ਸਾਫ ਹੋ ਜਾਣਗੇ। ਆ ਕੇ ਇਕ ਵਾਰ ਫੇਰ ਹੰਝੂਆਂ ਦੀ ਮਾਲਾ ਫੇਰੀਏ, ਆ ਕੇ ਵਾਰ ਵਾਰ ਇਹੋ ਬੰਦਗੀ ਕਰੀਏ ਸਤਿਨਾਮ। ਉਸਨੂੰ ਲੱਭਣ ਚੱਲੀਏ ਜਿਹੜਾ ਗੁੰਮ ਨਹੀਂ ਹੋਇਆ ਸੀ ਕਦੀ।

ਤੇਰਾ<br>
ਨਿਤਿਆਨੰਦ.

ਪੇਸ਼ਃ ਹ.ਸ. ਪੰਨੂ